ਜੇ ਇਸ ਦਸਤਾਵੇਜ਼ ਅਤੇ ਅੰਗਰੇਜ਼ੀ/ਚੀਨੀ ਸੰਸਕਰਨ ਦੇ ਵਿਚਕਾਰ ਕੋਈ ਬੇਮੇਲ ਜਾਂ ਵਿਵਾਦ ਹੁੰਦਾ ਹੈ, ਤਾਂ ਅੰਗਰੇਜ਼ੀ/ਚੀਨੀ ਸੰਸਕਰਨ ਮੰਨਿਆ ਜਾਵੇਗਾ।

## ਆਟੋਮੇਟਿਡ ਟੈਲਰ ਮਸ਼ੀਨਾਂ ਦੀ ਵਰਤੋਂ ਕਰਨ ਸਬੰਧੀ ਵਧੀਆ ਸੁਝਾਅ

### ATM ਦੀ ਵਰਤੋਂ ਕਰਨ ਬਾਰੇ ਪ੍ਰਮੁੱਖ ਸੁਰੱਖਿਆ ਸੁਝਾਅ

**ATM ਕਾਰਡ ਅਤੇ ਪਾਸਵਰਡ -** ਆਪਣਾ ਕਾਰਡ ਸੁਰੱਖਿਅਤ ਰੱਖੋ। ਅਜਿਹਾ ਪਾਸਵਰਡ ਸੈਟ ਕਰੋ ਜਿਸਦਾ ਅਨੁਮਾਨ ਲਗਾਉਣਾ ਔਖਾ ਹੈ ਅਤੇ ਜੋ ਹੋਰ ਸੇਵਾਵਾਂ ਲਈ ਵਰਤੇ ਗਏ ਪਾਸਵਰਡਾਂ ਤੋਂ ਵੱਖਰਾ ਹੈ। ਆਪਣੇ ਪਾਸਵਰਡ ਨੂੰ ਨਿਯਮਿਤ ਤੌਰ ‘ਤੇ ਬਦਲੋ। ਆਪਣੇ ATM ਕਾਰਡ ਅਤੇ ਪਾਸਵਰਡ ਨੂੰ ਇਕੱਠੇ ਨਾ ਰੱਖੋ। ਬੈਂਕ ਫ਼ੋਨ ਕਾਲਾਂ ਜਾਂ ਈਮੇਲਾਂ ਦੇ ਦੁਆਰਾ ਕੋਈ ਵੀ ਸੰਵੇਦਨਸ਼ੀਲ ਵਿਅਕਤੀਗਤ ਜਾਣਕਾਰੀ (ਪਾਸਵਰਡਾਂ ਸਮੇਤ) ਨਹੀਂ ਪੁੱਛਣਗੇ।

**ATM** – ਕਾਰਡ ਅੰਦਰ ਪਾਉਣ ਵਾਲੇ ਸਲੋਟ, ਕੀਪੈਡ ਅਤੇ ਕੀਪੈਡ ਕਵਰ ਬਾਰੇ ਕਿਸੇ ਵੀ ਅਸਧਾਰਨ ਗੱਲ ਪ੍ਰਤੀ ਸੁਚੇਤ ਰਹੋ (ਉਦਾਹਰਨ ਲਈ, ਕੀ ਕੋਈ ਸ਼ੱਕੀ ਡਿਵਾਈਸ ਲਗਾਇਆ ਗਿਆ ਹੈ)। ਆਪਣਾ ਪਾਸਵਰਡ ਦਾਖ਼ਲ ਕਰਦੇ ਸਮੇਂ ਕੀਪੈਡ ਨੂੰ ਆਪਣੇ ਹੱਥ ਨਾਲ ਢਕੋ ਅਤੇ ਜਾਂਚ ਕਰੋ ਕਿ ਕੋਈ ਵਿਅਕਤੀ ਤੁਹਾਡੇ ਪਾਸਵਰਡ ਨੂੰ ਚੋਰੀ ਚੋਰੀ ਦੇਖਣ ਦੀ ਕੋਸ਼ਿਸ਼ ਤਾਂ ਨਹੀਂ ਕਰ ਰਿਹਾ।

**ਆਪਣੀਆਂ ਨਕਦ ਕਢਵਾਈਆਂ ਗਈਆਂ ਰਕਮਾਂ ਦਾ ਪ੍ਰਬੰਧ ਕਰਨਾ -** ਨਕਦ ਕਢਵਾਉਣ ਤੋਂ ਤੁਰੰਤ ਬਾਅਦ ਬੈਂਕ ਨੋਟ ਗਿਣੋ। ਉੱਥੇ ਪਏ ਬੈਂਕ ਨੋਟਾਂ ਜਾਂ ਕਿਸੇ ਵਿਅਕਤੀ ਦੁਆਰਾ ਛੱਡੇ ਗਏ ATM ਕਾਰਡ ਨੂੰ ਨਾ ਲਓ। ਬੈਂਕ ਨੋਟਾਂ ਜਾਂ ATM ਕਾਰਡ ਨੂੰ ATM ਵਿੱਚ ਆਪਣੇ-ਆਪ ਵਾਪਸ ਅੰਦਰ ਜਾਣ ਦਿਓ।

**ਵਿਦੇਸ਼ੀ ਨਕਦ ਰਕਮਾਂ ਕਢਵਾਉਣਾ -** ਤੁਹਾਨੂੰ ਵਿਦੇਸ਼ੀ ATM ਨਕਦ ਰਕਮਾਂ ਨੂੰ ਕਢਵਾਉਣ ਦਾ ਪ੍ਰਕਾਰਜ ਪਹਿਲਾਂ ਹੀ ਕ੍ਰਿਆਸ਼ੀਲ ਕਰ ਦੇਣਾ ਚਾਹੀਦਾ ਹੈ ਅਤੇ ਇੱਕ ਵਿਦੇਸ਼ੀ ATM ਨਕਦ ਰਕਮ ਕਢਵਾਉਣ ਦੀ ਸਾਵਧਾਨ ਸੀਮਾ

ਅਤੇ ਇੱਕ ਕ੍ਰਿਆਸ਼ੀਲਤਾ ਮਿਆਦ ਤੈਅ ਕਰਨੀ ਚਾਹੀਦੀ ਹੈ।

**ਬੈਂਕਾਂ ਵਲੋਂ ਸੁਨੇਹੇ** – ਆਪਣੇ ਬੈਂਕ ਦੁਆਰਾ ਪ੍ਰਦਾਨ ਕੀਤੇ ਗਏ ਲੈਣ-ਦੇਣ ਸਬੰਧੀ ਰਿਕਾਰਡਾਂ ਦੀ ਸਮੇਂ ਸਿਰ ਜਾਂਚ ਕਰੋ। ਜੇ ਤੁਸੀਂ ਆਪਣਾ ATM ਕਾਰਡ ਗੁਆ ਦਿੰਦੇ ਹੋ, ਜਾਂ ਕਿਸੇ ਸ਼ੱਕੀ ਲੈਣ-ਦੇਣ ਜਾਂ ਸਥਿਤੀਆਂ ਦੇ ਮਾਮਲੇ ਵਿੱਚ, ਰਕਮ ਭਾਵੇਂ ਜੋ ਵੀ ਹੋਵੇ, ਆਪਣੇ ਬੈਂਕ ਨੂੰ ਤੁਰੰਤ ਸੂਚਿਤ ਕਰੋ।

**ਪੈਸਿਆਂ ਦਾ ਟ੍ਰਾਂਸਫਰ** – ਪੈਸੇ ਟ੍ਰਾਂਸਫਰ ਕਰਨ ਸਬੰਧੀ ਹਿਦਾਇਤ ਦੀ ਪੁਸ਼ਟੀ ਕਰਨ ਤੋਂ ਪਹਿਲਾਂ ਟ੍ਰਾਂਸਫਰ ਕੀਤੇ ਪੈਸੇ ਪ੍ਰਾਪਤ ਕਰਨ ਵਾਲੇ ਵਿਅਕਤੀ ਅਤੇ ਟ੍ਰਾਂਸਫਰ ਰਕਮ ਦੀ ਸਾਵਧਾਨੀ ਪੂਰਵਕ ਤਸਦੀਕ ਕਰੋ। ਜੇਕਰ ਗ਼ਲਤੀ ਨਾਲ ਕਿਸੇ ਗ਼ਲਤ ਖਾਤੇ ਵਿੱਚ ਕੋਈ ਟ੍ਰਾਂਸਫਰ ਹੋ ਜਾਂਦਾ ਹੈ, ਤਾਂ ਸਹਾਇਤਾ ਲਈ ਬੈਂਕ ਨਾਲ ਛੇਤੀ ਤੋਂ ਛੇਤੀ ਸੰਪਰਕ ਕਰੋ। ਹਾਲਾਂਕਿ, ਬੈਂਕ ਸਿਰਫ਼ ਟ੍ਰਾਂਸਫਰ ਪ੍ਰਾਪਤ ਕਰਨ ਵਾਲੇ ਵਿਅਕਤੀ ਦੀ ਸਹਿਮਤੀ ਮਿਲਣ ਤੋਂ ਬਾਅਦ ਹੀ ਪੈਸੇ ਵਾਪਸ ਟ੍ਰਾਂਸਫਰ ਕਰ ਸਕਦਾ ਹੈ। ਜੇਕਰ ਉਹ ਵਿਅਕਤੀ ਸਹਿਯੋਗ ਨਹੀਂ ਦਿੰਦਾ ਹੈ ਜਾਂ ਪੈਸੇ ਵਾਪਸ ਕਰਨ ਤੋਂ ਮਨਾ ਕਰਨਾ ਹੈ, ਤਾਂ ਟ੍ਰਾਂਸਫਰ ਕਰਨ ਵਾਲੇ ਵਿਅਕਤੀ ਨੂੰ ਪੁਲਿਸ ਨੂੰ ਸੂਚਨਾ ਦੇਣ ਬਾਰੇ ਵਿਚਾਰ ਕਰਨਾ ਚਾਹੀਦਾ ਹੈ।

HONG KONG MONETARY AUTHORITY (ਹਾਂਗਕਾਂਗ ਮਾਨੀਟਰੀ ਅਥਾਰਿਟੀ)

ਵੈਬਸਾਈਟ: www.hkma.gov.hk

ਟੈਲੀਫ਼ੋਨ: 2878 8196

YouTube: HKMA
Facebook: HKMAGOVHK
Instagram: HKMAGOVHK

ਪ੍ਰਵਾਨਗੀ: THE HONG KONG ASSOCIATION OF BANKS (ਦਿ ਹੌਂਗ ਕੌਂਗ ਐਸੋਸਿਏਸ਼ਨ ਔਫ ਬੈਂਕਸ)